ਪ੍ਰਕਾਸ਼ਨ ਨੰ: 267




## ਸਿੱਖੀ ਸਿਧਾਂਤਾਂ ਤੇ ਅਧਾਰਿਤ

# ਸਿੱਖ ਅਜਾਇਬ-ਘਰ

ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ

40 ਰੁਪਏ

# ਇੱਕ ਅਜੀਬ ਸਵਾਲ : ਤੁਸੀਂ ਕੋਣ ਹੁੰਦੇ ਹੋ?

ਜਨਮ ਤੋਂ ਮਨੁੱਖ, ਧਰਮ ਤੋਂ ਸਿੱਖ








ਜ਼ਾਤ ਤੋਂ ਕੋਈ ਪਛਾਣ ਨਹੀਂ ਹੈ। ਸ਼ੀਸ਼ਾ ਦੇਖ ਸਕਦੇ ਹੋ।

## ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥

(ਪੰਨਾ -੧੧੨੭)

ਹੇ ਮੂਰਖ ! ਹੇ ਗਵਾਰ ! ਉੱਚੀ ਜਾਤ ਦਾ ਮਾਣ ਨਾ ਕਰ।

ਯਾਦ ਰੱਖੋ ! ਤੁਸੀਂ ਕੇਵਲ ਗੁਰੂ ਦੇ ਸਿੱਖ ਹੋ।

ਝੂਠਾ ਮਦੂ ਮੂਲਿ ਨ ਪੀਚਈ

ਪੰਨਾ-੫੫੪

ਠੇਕਾ ਸ਼ਰਾਬ

ਸਾਵਧਾਨ

ਸਿੱਖ ਨੂੰ ਸ਼ਰਾਬ ਪੀਣ
ਦੀ ਸਖ਼ਤ ਮਨਾਹੀ ਹੈ।

ਵੀਰ ਦਵਿੰਦਰ ਸਿੰਘ 2000

ਯਾਦ ਰੱਖੋ! ਸ਼ਰਾਬ ਪੀਣ ਵਾਲਾ ਸਿੱਖ ਨਹੀਂ ਹੈ।

ਸਿੱਖ ਮਿਸ਼ਨਰੀ ਕਾਲਜ (ਰਜਿ:)

**(ਗ) ਬੱਚਿਆਂ ਤੇ ਨੌਜੁਆਨਾਂ ਲਈ ਵੱਖ-ਵੱਖ ਹਫ਼ਤਾਵਾਰੀ ਧਾਰਮਿਕ ਕਲਾਸਾਂ :** ਇਹਨਾਂ ਕਲਾਸਾਂ ਵਿਚ ਬੱਚਿਆਂ ਤੇ ਨੌਜੁਆਨਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਸਿਖਾਇਆ ਜਾਂਦਾ ਹੈ। ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇ ਕੇ ਉਹਨਾਂ ਨੂੰ ਆਪਣੇ ਅਮੀਰ ਵਿਰਸੇ ਨਾਲ ਜੋੜਿਆ ਜਾ ਰਿਹਾ ਹੈ। ਤੁਸੀਂ ਆਪਣੇ ਇਲਾਕੇ/ਕਾਲੋਨੀ ਵਿਚ ਲੱਗ ਰਹੀ ਬੱਚਿਆਂ ਦੀ ਫ੍ਰੀ ਹਫ਼ਤਾਵਾਰੀ ਧਾਰਮਿਕ ਕਲਾਸ ਵਿਚ ਬੱਚਿਆਂ ਨੂੰ ਭੇਜ ਕੇ ਲਾਭ ਉਠਾ ਸਕਦੇ ਹੋ।

**(ਘ) ਗੁਰਪੁਰਬ ਤੇ ਗੁਰਮਤਿ ਸਮਾਗਮ :** ਗੁਰਪੁਰਬ ਤੇ ਹੋਰ ਗੁਰਮਤਿ ਸਮਾਗਮਾਂ ਵਿਚ ਕਥਾ, ਕੀਰਤਨ ਤੇ ਲੈਕਚਰ ਦੀ ਸੇਵਾ ਕਾਲਜ ਵਲੋਂ ਤਿਆਰ 'ਸਿੱਖ ਮਿਸ਼ਨਰੀ' ਪੂਰੀ ਤਨ ਦੇਹੀ ਨਾਲ ਨਿਭਾਅ ਰਹੇ ਹਨ। ਤੁਸੀਂ ਘਰ ਵਿਚ ਜਾਂ ਗੁਰਦੁਆਰੇ ਵਿਚ ਕਿਸੇ ਵੀ ਪ੍ਰੋਗਰਾਮ ਸਮੇਂ ਇਹ ਸੇਵਾ ਕਾਲਜ ਪਾਸੋਂ ਪ੍ਰਾਪਤ ਕਰ ਸਕਦੇ ਹੋ।

**(ਙ) ਧਾਰਮਿਕ ਪੁਸਤਕਾਂ ਦੀ ਪ੍ਰਦਰਸ਼ਨੀ :** ਸਕੂਲਾਂ, ਕਾਲਜਾਂ, ਗੁਰਦੁਆਰਿਆਂ ਤੇ ਇਤਿਹਾਸਿਕ ਜੋੜ ਮੇਲਿਆਂ ਤੇ ਕਾਲਜ ਦੇ ਨਿਸ਼ਕਾਮ ਸਿੱਖ ਮਿਸ਼ਨਰੀ ਵੀਰ ਧਾਰਮਿਕ ਲਿਟਰੇਚਰ ਦੀ ਪ੍ਰਦਰਸ਼ਨੀ ਲਗਾ ਕੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਲੜ ਲਗਾ ਰਹੇ ਹਨ।

**(ਚ) ਗੁਰਬਾਣੀ ਦੇ ਵਿਸ਼ੇਸ਼ ਗੁਟਕੇ :** ਗੁਰਬਾਣੀ ਵਿਆਕਰਣ ਅਨੁਸਾਰ ਅਤੇ ਅਰਥਾਂ ਦੀ ਸੁਖੈਨ ਸੋਝੀ, ਯੋਗ ਥਾਵਾਂ ਤੇ ਬਿਸਰਾਮ ਦੇਣ ਲਈ ਖ਼ਾਲੀ ਥਾਂ ਛੱਡ ਕੇ, ਨਿਤਨੇਮ ਅਤੇ ਸੁਖਮਨੀ ਸਾਹਿਬ ਦੇ ਵਿਸ਼ੇਸ਼ ਗੁਟਕੇ ਵੱਖ-ਵੱਖ ਸਾਈਜ਼ਾਂ ਵਿਚ ਤਿਆਰ ਕੀਤੇ ਗਏ ਹਨ ਜਿਹਨਾਂ ਤੋਂ ਪਾਠ ਕਰਨਾ ਸੌਖਾ ਹੈ ਤੇ ਛੇਤੀ ਹੀ ਅਰਥਾਂ ਦੀ ਸੋਝੀ ਹੋ ਜਾਂਦੀ ਹੈ। ਕਾਗ਼ਜ਼, ਛਪਾਈ ਤੇ ਜਿਲਦ ਵਧੀਆ ਪਰ ਕੀਮਤ ਲਾਗਤ ਮਾਤਰ ਰੱਖੀ ਗਈ ਹੈ। ਬੱਚਿਆਂ ਨੂੰ ਅਜਿਹੇ ਗੁਟਕਿਆਂ ਤੋਂ ਹੀ ਪਾਠ ਕਰਨ ਦਾ ਅਭਿਆਸ ਕਰਾਉ ਜੀ।

**(ਛ) ਅੰਮ੍ਰਿਤ ਸੰਚਾਰ ਤੇ ਗੁਰਮਤਿ ਸਮਾਗਮ :** ਵੱਖ-ਵੱਖ ਸਮੇਂ ਵੱਖੋ-ਵੱਧਰੇ ਇਲਾਕਿਆਂ ਵਿਚ ਗੁਰਮਤਿ ਸਮਾਗਮ ਤੇ ਅੰਮ੍ਰਿਤ ਸੰਚਾਰ ਕੀਤੇ ਜਾਂਦੇ ਹਨ ਤਾਂ ਕਿ ਸਮੁੱਚੀ ਕੌਮ ਨੂੰ ਅੰਮ੍ਰਿਤਧਾਰੀ ਬਣਾਇਆ ਜਾ ਸਕੇ।

**(ਜ) ਬੱਚਿਆਂ ਦੇ ਮੁਕਾਬਲੇ** ਬੱਚਿਆਂ ਦੇ ਵਿਸ਼ੇਸ਼ ਕੀਰਤਨ, ਕਵਿਤਾਵਾਂ, ਕਵਿਜ਼ (ਧਾਰਮਿਕ ਪ੍ਰਸ਼ਨੋਤਰੀ) ਤੇ ਲੈਕਚਰ ਮੁਕਾਬਲੇ ਕਰਵਾ ਕੇ ਉਹਨਾਂ ਨੂੰ ਇਨਾਮਾਂ ਤੇ ਪ੍ਰਮਾਣ ਪੱਤਰਾਂ ਨਾਲ ਸਨਮਾਨਿਆ ਜਾ ਰਿਹਾ ਹੈ।

**(ਝ) ਆਡੀਓ ਵੀਡੀਓ ਕੈਸਿਟਾਂ ਅਤੇ ਸੀ. ਡੀਜ਼. :** ਮੌਜੂਦਾ ਸਮੇਂ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਕਾਲਜ ਵਲੋਂ ਧਰਮ ਪ੍ਰਚਾਰ ਲਈ ਵੱਖ-ਵੱਖ ਵਿਸ਼ਿਆਂ ਤੇ ਸ਼ਬਦ ਵਿਚਾਰ, ਲੈਕਚਰ, ਕਵਿਤਾਵਾਂ ਅਤੇ ਸ਼ਬਦ ਕੀਰਤਨ ਦੀਆਂ ਆਡੀਓ ਵੀਡੀਓ ਕੈਸਟਾਂ ਅਤੇ ਸੀ. ਡੀਜ਼. ਤਿਆਰ ਕੀਤੀਆਂ ਗਈਆਂ ਹਨ।

**(ਞ) ਸਮਾਜ ਭਲਾਈ ਕਾਰਜ :** ਉਪਰੋਕਤ ਪ੍ਰਾਜੈਕਟਾਂ ਤੋਂ ਸਿਵਾ ਕਈ ਸਰਕਲਾਂ ਵਿਚ ਲਾਇਬ੍ਰੇਰੀਆਂ ਤੇ ਡਿਸਪੈਂਸਰੀਆਂ ਚੱਲ ਰਹੀਆਂ ਹਨ। ਲੋੜਵੰਦ ਬੱਚਿਆਂ ਨੂੰ ਫ਼ੀਸ, ਫ੍ਰੀ ਕਿਤਾਬਾਂ, ਕਾਪੀਆਂ ਆਦਿ ਵੀ ਸਰਕਲ ਪੱਧਰ ਤੇ ਦਿੱਤੀਆਂ ਜਾ ਰਹੀਆਂ ਹਨ। ਸਿੱਖ ਬੱਚਿਆਂ ਦੇ ਰਿਸ਼ਤਿਆਂ ਲਈ ਚੰਡੀਗੜ੍ਹ ਵਿਖੇ ਮੈਟਰੀਮੋਨੀਅਲ ਕੇਂਦਰ ਵੀ ਚੱਲ ਰਿਹਾ ਹੈ। ਸਿਕਲੀਗਰਾਂ ਅਤੇ ਵਣਜਾਰੇ ਸਿੱਖਾਂ ਦੀ ਭਲਾਈ ਲਈ ਖ਼ਾਸ ਯਤਨ ਕੀਤੇ ਜਾ ਰਹੇ ਹਨ।

## ਚਰਨ ਚਲਉ ਮਾਰਗਿ ਗੋਬਿੰਦ ॥ (ਪੰਨਾ ੨੮੧)

ਸਿੱਖੀ, ਸੰਸਾਰ ਵਿਚ ਕਾਰ-ਵਿਹਾਰ ਕਰਦਿਆਂ ਹੋਇਆਂ ਪ੍ਰਭੂ-ਪ੍ਰਾਪਤੀ ਦਾ ਮਾਰਗ ਹੈ। ਇਸ ਮਾਰਗ ਤੇ ਚੱਲਣ ਲਈ ਸਭ ਤੋਂ ਪਹਿਲਾਂ ਗੁਰੂ ਦੀ ਸ਼ਰਨ ਵਿਚ ਆਉਣਾ ਪੈਂਦਾ ਹੈ।ਗੁਰੂ, ਮਨੁੱਖ ਨੂੰ ਅਕਾਲ ਪੁਰਖ ਦੀ ਸੋਝੀ ਬਖ਼ਸ਼ਦਾ ਹੈ ਅਤੇ ਉਸ ਦੀ ਅਕਾਲ ਪੁਰਖ ਨਾਲੋਂ ਵਿੱਥ ਦੂਰ ਕਰ ਦਿੰਦਾ ਹੈ।

ਜੋ ਇਸਤਰੀ ਜਾਂ ਪੁਰਸ਼ ਆਪਣਾ ਜੀਵਨ ਗੁਰਬਾਣੀ ਅਨੁਸਾਰ ਢਾਲਦਾ ਹੈ, ਉਹ ਸਿੱਖ ਹੈ।ਸਿੱਖ ਰਹਿਤ ਮਰਯਾਦਾ ਵਿਚ ਸਿੱਖ ਦੀ ਪਰਿਭਾਸ਼ਾ ਇੰਝ ਦਿੱਤੀ ਗਈ ਹੈ :

"ਜੋ ਇਸਤਰੀ ਜਾਂ ਪੁਰਸ਼, ਇੱਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉੱਤੇ ਨਿਸਚਾ ਰੱਖਦਾ ਹੈ ਅਤੇ ਹੋਰ ਕਿਸੇ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"

ਚਰਨ ਚਲਉ ਮਾਰਗਿ ਗੋਬਿੰਦ ॥

(ਪੰਨਾ-੨੮੧)

ੴ ਸਤਿਨਾਮੁ
ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰ ਪ੍ਰਸਾਦਿ ॥







ਸਿੱਖ ਮਿਸ਼ਨਰੀ ਕਾਲਜ (ਰਜਿ.)


ਜਿਨ ਸਬਦਿ ਗੁਰੂ ਸੁਣਿ ਮੰਨਿਆ
ਤਿਨ ਮਨਿ ਧਿਆਇਆ ਹਰਿ ਸੋਇ ॥
(ਪੰਨਾ-੨੭)
ਹੁਕਮਿ ਮੰਨਿਐਂ ਹੋਵੈ ਪਰਵਾਣੁ
ਸਿੱਖ ਮਿਸ਼ਨਰੀ
(ਰਜਿ:)

## ਜਿਨ ਸਬਦਿ ਗੁਰੂ ਸੁਣਿ ਮੰਨਿਆ
## ਤਿਨ ਮਨਿ ਧਿਆਇਆ ਹਰਿ ਸੋਇ ॥

(ਪੰਨਾ ੨੭)

"ਸ਼ਬਦ-ਗੁਰੂ" ਸਿੱਖ ਧਰਮ ਦਾ ਨਿਵੇਕਲਾ ਸਿਧਾਂਤ ਹੈ। ਇਸਦਾ ਅਰਥ ਹੈ : ਉਹ ਗਿਆਨ ਜੋ ਸਤਿਗੁਰਾਂ ਨੂੰ ਅਕਾਲ ਪੁਰਖ ਨਾਲ ਇੱਕ-ਮਿੱਕ ਹੋਣ ਮਗਰੋਂ ਪ੍ਰਾਪਤ ਹੋਇਆ। ਇਸ ਗਿਆਨ ਦਾ ਸੋਮਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

ਜਿਨ੍ਹਾਂ ਇਸਤਰੀਆਂ ਜਾਂ ਪੁਰਸ਼ਾਂ ਨੇ ਸ਼ਬਦ-ਗੁਰੂ ਨੂੰ ਮੰਨਿਆ ਹੈ; ਭਾਵ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣ ਕੇ ਉਸ ਦੇ ਅਨੁਸਾਰ ਆਪਣਾ ਜੀਵਨ ਢਾਲਿਆ ਹੈ, ਉਹ ਜੀਵਨ ਸਫ਼ਲ ਕਰ ਗਏ ਹਨ ਅਤੇ ਅੰਤ ਪ੍ਰਭੂ ਵਿਚ ਲੀਨ ਹੋ ਗਏ ਹਨ।

# ਕੇਸ ਗੁਰੂ ਕੀ ਮੋਹਰ

ਭੁੱਲੜ ਸਿੱਖ ਜਵਾਨਾਂ ਦੱਸ ਕਿਉਂ, ਮਨਮਤ ਨੂੰ ਅਪਨਾਈ ਫਿਰਦੈਂ?
ਸਿੱਖੀ ਸਰੂਪ ਦੇ ਸੁੰਦਰ ਮੁਨਾਰੇ, ਨਾਲ ਕੈਂਚੀ ਦੇ ਢੁਾਈ ਫਿਰਦੈਂ।
ਸ਼ੇਰ ਨਾ ਕਦੇ ਵੀ ਮੁੰਨੇ ਜਾਂਦੇ, ਤੂੰ ਦਾੜ੍ਹੀ-ਮੁੱਛ ਮੁਨਾਈ ਫਿਰਦੈਂ!
ਪਤਿਤਪੁਣੇ ਦੀ ਭੇਡ-ਚਾਲ ਦਾ, ਮਿੱਠਾ ਜ਼ਹਿਰ ਤੂੰ ਖਾਈ ਫਿਰਦੈਂ।
ਸ਼ੀਸ਼ਾ ਦਿਲ ਦਾ ਹਰ ਦਮ ਦੱਸਦੈ, ਸਿੱਖੀ ਮੋਹਰ ਮਿਟਾਈ ਫਿਰਦੈਂ।
ਸਾਬਤ ਸੂਰਤ ਵਾਲਾ ਸੋਹਣਾ, ਨਿਆਰਾਪਨ ਤੂੰ ਗਵਾਈ ਫਿਰਦੈਂ।
ਸਰਬੰਸ ਦਾਨੀ ਦਸਮੇਸ਼ ਪਿਤਾ ਨੂੰ, ਬੇਦਾਵਾ ਲਿਖਵਾਈ ਫਿਰਦੈਂ।
ਲਹੂ-ਭਿੱਜਾ ਇਤਿਹਾਸ ਕੌਮ ਦਾ, 'ਜਾਚਕ' ਮਨੋਂ ਭੁਲਾਈ ਫਿਰਦੈਂ।


ਸਿੰਘਾ! ਜਦੋਂ ਤੂੰ ਕੇਸ-ਦਾੜ੍ਹੀ ਕਟਾ ਲੈਂਦਾ ਏਂ,
ਸਾਰੀ ਅਣਖ ਤੇ ਆਨ ਗੁਆ ਲੈਂਦਾ ਏਂ।
ਕੇਸ
ਗੁਰੂ ਕੀ
ਮੋਹਰ
ਸਿਰ ਕਟ ਜਾਂਦੇ, ਨਹੀਂ ਸੀ ਕਿਸੇ ਅੱਗੇ ਝੁਕਦੇ।
ਐਹ ਸਿਰ ਤਾਂ ਵੇਖੇ ਅੱਜ, ਨਾਈ ਅੱਗੇ ਝੁਕਦੇ।
ਸਿੱਖ ਮਿਸ਼ਨਰੀ ਕਾਲਜ (ਰਜਿ.)


ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
( ਪੰਨਾ - ੨੬੯ )
ਵੀਰ ਦਵਿੰਦਰ ਸਿੰਘ 1993
ਐਸ ਏ. ਐਸ. ਨਗਰ
ਸਿਖ ਮਿਸ਼ਨਰੀ ਕਾਲਜ (ਰਜਿ:)

**ਰਹਤ ਅਵਰ ਕਛੁ ਅਵਰ ਕਮਾਵਤ ॥**
**ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥** (ਪੰਨਾ ੨੬੯)

ਜਿਹੜੇ ਮਨੁੱਖਾਂ ਦੀ ਕਥਨੀ ਅਤੇ ਕਰਨੀ ਵਿਚ ਫ਼ਰਕ ਹੈ, ਉਹ ਜ਼ਬਾਨੀ ਕਲਾਮੀ ਹੀ ਪਰਮਾਤਮਾ ਦੇ ਪ੍ਰੀਤਵਾਨ ਬਣਦੇ ਹਨ; ਮਨ ਕਰਕੇ ਨਹੀਂ। ਉਹ ਗੁਰਬਾਣੀ ਦੇ ਉਪਦੇਸ਼ਾਂ ਨੂੰ ਮਨ-ਬਚਨ-ਕਰਮ ਕਰਕੇ ਨਹੀਂ ਮੰਨਦੇ; ਭਾਵ, ਆਪਣੇ-ਆਪ ਨੂੰ ਗੁਰੂ-ਉਪਦੇਸ਼ਾਂ ਅਨੁਸਾਰ ਨਹੀਂ ਢਾਲਦੇ। ਉਨ੍ਹਾਂ ਪ੍ਰਤੀ ਫ਼ੁਰਮਾਨ ਹੈ :

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥ (ਗਉੜੀ, ਸੁਖਮਨੀ, ਪੰਨਾ ੨੬੯)

ਜਿਹੜੇ ਮਨੁੱਖ ਆਪ ਅੰਮ੍ਰਿਤਧਾਰੀ ਨਹੀਂ, ਉਹ ਧਰਮ ਪ੍ਰਚਾਰ ਦੀ ਕੋਈ ਵੀ ਸੇਵਾ (ਸ਼ਬਦ-ਵਿਚਾਰ, ਕੀਰਤਨ, ਵਖਿਆਨ ਆਦਿ) ਸੰਗਤ ਵਿਚ ਕਰਨ ਦੇ ਅਧਿਕਾਰੀ ਹੀ ਨਹੀਂ ਹਨ।

# ਭਟਕਿਆ ਨੌਜਵਾਨ ਅਤੇ ਭਾਈ ਤਾਰੂ ਸਿੰਘ ਜੀ ਦੀ ਕੁਰਬਾਨੀ

ਐ ਨੌਜਵਾਨ ਖ਼ਾਲਸਾ ! ਉੱਠ, ਜਾਗ ਤੇ ਸੰਭਾਲ ਆਪਣਾ ਗੌਰਵਮਈ ਵਿਰਸਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰਬੰਸ ਵਾਰ ਕੇ ਤੈਨੂੰ ਸਰਦਾਰੀ ਬਖ਼ਸ਼ੀ ਸੀ। ਅੱਜ ਤੂੰ ਗੁਰੂ ਨੂੰ ਛੱਡ ਕੇ, ਝੂਠੇ ਫ਼ੈਸ਼ਨਾਂ ਮਗਰ ਲੱਗ ਕੇ, ਆਪਣੀ ਸਰਦਾਰੀ ਦਾ ਆਪ ਕਾਤਲ ਨਾ ਬਣ। ਕੇਸਾਂ ਦੀ ਬੇਅਦਬੀ ਛੱਡ। ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਸ ਰੂਪ ਬਣ। ਸਦਾ ਸਾਬਤ ਸੂਰਤ ਰਹਿ ਕੇ ਭਾਈ ਤਾਰੂ ਸਿੰਘ ਜੀ ਦੀ ਕੁਰਬਾਨੀ ਉੱਤੇ ਫ਼ਖ਼ਰ ਕਰ।




ਹੋਇ ਸਿਖ ਸਿਰ ਟੋਪੀ ਧਰੈ ॥ ਸਾਤ ਜਨਮ ਕੁਸ਼ਟੀ ਹੁਇ ਮਰੈ ॥
(ਰਹਿਤਨਾਮਾ)
Rinku
ਸੁਣੋਂ! ਸੁਣੋਂ!! ਸੁਣੋਂ!!!
ਟੋਪੀ ਤਿਆਗੋ ਦਸਤਾਰ ਸਜਾਓ
ਸਿੱਖ ਮਿਸ਼ਨਰੀ ਕਾਲਜ (ਰਜਿ:)

## ਹੋਇ ਸਿਖ ਸਿਰ ਟੋਪੀ ਧਰੈ ॥
## ਸਾਤ ਜਨਮ ਕੁਸ਼ਟੀ ਹੁਇ ਮਰੈ ॥

ਸਿੱਖਾਂ ਨੂੰ ਸਾਬਤ-ਸੂਰਤ ਰਹਿਣ ਅਤੇ ਸਿਰ ਤੇ ਦਸਤਾਰ ਸਜਾਉਣ ਦਾ ਹੁਕਮ ਹੈ। ਟੋਪੀ ਪਹਿਨਣ ਦੀ ਸਿੱਖਾਂ ਨੂੰ ਸਖ਼ਤ ਮਨਾਹੀ ਹੈ। ਦਸਤਾਰ ਸਰਦਾਰੀ ਦੀ ਅਤੇ ਟੋਪੀ ਗ਼ੁਲਾਮੀ ਦੀ ਨਿਸ਼ਾਨੀ ਹੈ। ਟੋਪੀ ਵਾਲੇ ਸਿੱਖ ਨੂੰ ਕੋਹੜੀ (ਕੁਸ਼ਟੀ) ਦਾ ਦਰਜਾ ਦਿੱਤਾ ਗਿਆ ਹੈ। ਇਸ ਲਈ ਆਪ ਅਤੇ ਆਪਣੇ ਬੱਚਿਆਂ ਨੂੰ ਸਾਬਤ ਸੂਰਤ ਰੱਖਦੇ ਹੋਏ ਨੇਮ ਨਾਲ ਦਸਤਾਰ ਸਜਾਓ ਅਤੇ ਸਿੱਖੀ ਦੇ ਨਿਆਰੇਪਨ ਨੂੰ ਸਦਾ ਕਾਇਮ ਰੱਖੋ



# ਸਿੱਖੀ ਤੋਂ ਅਣਜਾਣ/ਸਿੱਖੀ ਤੋਂ ਕੁਰਬਾਨ

ਕੇਸਾਂ/ਭਰਵੱਟਿਆਂ ਦੀ ਬੇਅਦਬੀ ਕਰਨਾ ਸਿੱਖ ਧਰਮ ਅਤੇ ਮਹਾਨ ਵਿਰਸੇ ਤੋਂ ਅਣਜਾਣ ਹੋਣਾ ਹੈ। ਯਾਦ ਰੱਖੋ ! ਸਿੱਖ ਧਰਮ ਵਿੱਚ ਕੇਸਾਂ/ਭਰਵੱਟਿਆਂ ਦੀ ਬੇਅਦਬੀ ਕਰਨ ਦੀ ਸਖ਼ਤ ਮਨਾਹੀ ਹੈ। ਸੂਰਬੀਰ ਮਾਤਾਵਾਂ ਨੇ ਸਿੱਖੀ ਸਿਦਕ ਨਿਭਾਉਂਦੇ ਹੋਏ ਆਪਣੇ ਬੱਚਿਆਂ ਦੇ ਟੁਕੜੇ-ਟੁਕੜੇ ਕਰਵਾ ਕੇ ਝੋਲੀਆਂ ਵਿਚ ਪੁਆਏ ਅਤੇ ਆਂਦਰਾਂ ਦੇ ਹਾਰ ਗਲਾਂ ਵਿਚ ਪੁਆਏ ਪਰ ਧਰਮ ਨੂੰ ਦਾਗ਼ ਨਾ ਲੱਗਣ ਦਿੱਤਾ। ਨੌਜਵਾਨ ਵੀਰੋ ਤੇ ਭੈਣੋ, ਆਪਣੇ ਗੌਰਵਮਈ ਵਿਰਸੇ ਨੂੰ ਸੰਭਾਲੋ। ਬਣਾਉਟੀ ਸੁੰਦਰਤਾ ਨੂੰ ਤਿਆਗ ਕੇ ਸਦਾ ਸਾਬਤ ਸੂਰਤ ਰਹੋ। ਯਾਦ ਰੱਖੋ, ਚੰਗੇ ਗੁਣਾਂ ਨੂੰ ਧਾਰਨ ਕਰਨਾ ਹੀ ਮਨੁੱਖ ਦੀ ਅਸਲ ਸੁੰਦਰਤਾ ਹੈ।




ਸਿੱਖੀ ਤੋਂ ਅਣਜਾਣ
ਜਾਗੋ ! ਜਾਗੋ !! ਜਾਗੋ !!! ਐ ਆਪਣੇ ਆਪ ਨੂੰ
ਸਿੱਖ ਅਖਵਾਉਣ ਵਾਲਿਓ !
ਫੈਸ਼ਨ
ਬਿਊਟੀ ਪਾਰਲਰ
ਬਿਊਟੀ ਪਾਰਲਰ
BEAUTY PARLOUR
Vespa Select
VESPA
ਕੇਸਾਂ ਭਰਵੱਟਿਆਂ ਦੀ ਬੇਅਦਬੀ ਕਰਕੇ ਪਤਿਤ ਨਾ ਬਣੋ।


ਸਿੱਖੀ ਤੋਂ ਕੁਰਬਾਨ
ਸਿੱਖ ਮਿਸ਼ਨਰੀ ਕਾਲਜ (ਰਜਿ


ਛੋਡਹਿ ਅੰਨੁ ਕਰਹਿ ਪਾਖੰਡ ॥
ਨਾ ਸੋਹਾਗਨਿ ਨਾ ਓਹਿ ਰੰਡ ॥
(ਪੰਨਾ-੮੭੩)
ਵੀਰ ਦਵਿੰਦਰ ਸਿੰਘ
ਸਿੱਖ ਮਿਸ਼ਨਰੀ ਕਾਲਜ

**ਛੋਡਹਿ ਅੰਨੁ ਕਰਹਿ ਪਾਖੰਡ ॥**
**ਨਾ ਸੋਹਾਗਨਿ ਨਾ ਓਹਿ ਰੰਡ ॥**

(ਪੰਨਾ ੮੭੩)

ਸਰੀਰਕ ਲੋੜ ਵਜੋਂ ਕਿਸੇ ਸਮੇਂ ਭੁੱਖੇ ਰਹਿਣਾ ਹੋਰ ਗੱਲ ਹੈ, ਪਰ ਕਿਸੇ ਖ਼ਾਸ ਦਿਨ, ਕਿਸੇ ਧਾਰਮਿਕ ਵਿਸ਼ਵਾਸ ਨੂੰ ਮੁੱਖ ਰੱਖ ਕੇ ਅੰਨ ਨਾ ਛਕਣਾ ਅਥਵਾ ਵਰਤ ਰੱਖਣਾ ਹੋਰ ਗੱਲ ਹੈ। ਗੁਰਮਤਿ ਅਨੁਸਾਰ ਵਰਤ ਮਨੁੱਖ ਦੇ ਧਾਰਮਿਕ ਜੀਵਨ ਵਿਚ ਕੋਈ ਸਹਾਇਤਾ ਨਹੀਂ ਕਰਦੇ, ਸਗੋਂ ਇਹ ਤਾਂ ਨਿਰਾ ਪਖੰਡ ਹਨ। ਕਰਵਾ ਚੌਥ ਦਾ ਵਰਤ ਰੱਖ ਕੇ ਸੁਹਾਗਣ ਚੰਦਰਮਾ ਕੋਲੋਂ ਪਤੀ ਦੀ ਲੰਮੀ ਉਮਰ ਦੀ ਮੰਗ ਕਰਦੀ ਹੈ, ਪਰ ਅਨੇਕ ਵਰਤ ਰੱਖਣ ਵਾਲੀਆਂ ਇਸਤਰੀਆਂ ਦੇ ਪਤੀ ਛੋਟੀ ਉਮਰ ਵਿਚ ਹੀ ਚੱਲ ਵਸਦੇ ਹਨ। ਯਾਦ ਰੱਖੋ ਜੋ ਉਮਰ ਸਾਨੂੰ ਪਰਮਾਤਮਾ ਵੱਲੋਂ ਮਿਲੀ ਹੈ, ਉਸ ਵਿਚ ਵਾਧਾ ਘਾਟਾ ਕੋਈ ਨਹੀਂ ਕਰ ਸਕਦਾ। ਅਜਿਹੇ ਵਰਤ ਰੱਖ ਕੇ ਆਪਣੀ ਨਾ-ਸਮਝੀ ਦਾ ਪ੍ਰਗਟਾਵਾ ਨਾ ਕਰੋ।

# ਜਿਤੁ ਪੀਤੈ ਮਤਿ ਦੂਰਿ ਹੋਇ

(ਪੰਨਾ ੫੫੪)

ਸ਼ਰਾਬੀ ਅਨੇਕ ਭਾਈਚਾਰਕ ਬੁਰਿਆਈਆਂ ਦਾ ਸੋਮਾ ਹੁੰਦਾ ਹੈ। ਸ਼ਰਾਬੀ, ਸ਼ਰਮ-ਹਯਾ ਦਾ ਵੈਰੀ, ਅਮਨ ਦਾ ਵਿਗਾੜ, ਪੈਸੇ ਦਾ ਖਉ ਤੇ ਦਲੀਲ ਦਾ ਦੁਸ਼ਮਣ ਹੁੰਦਾ ਹੈ। ਸ਼ਰਾਬੀ ਮੰਗਤਿਆਂ ਦਾ ਹਮਜੋਲੀ, ਸਿਪਾਹੀ ਲਈ ਕਜੀਆ, ਵਹੁਟੀ ਲਈ ਬਿਪਤਾ, ਬੱਚਿਆਂ ਲਈ ਦੁੱਖ, ਗੁਆਂਢੀ ਲਈ ਘ੍ਰਿਣਾ ਅਤੇ ਆਪਣੇ ਆਪ ਲਈ ਨਿਰੀ ਸ਼ਰਮ ਹੈ। ਥੋੜ੍ਹੇ ਵਿਚ, ਉਹ ਪਸ਼ੂ ਤੋਂ ਵੀ ਨੀਚ, ਰਾਖਸ਼ ਤੇ ਦੈਂਤ ਹੈ। ਸਾਡਾ ਫ਼ਰਜ਼ ਬਣਦਾ ਹੈ ਕਿ ਅਸੀਂ ਗੁਰੂ ਸਾਹਿਬਾਂ ਦੇ ਹੁਕਮਾਂ ਤੇ ਚਲਦੇ ਹੋਏ ਇਸ ਭੈੜੀ ਵਸਤੂ ਦਾ ਸਦਾ ਲਈ ਤਿਆਗ ਕਰੀਏ ਕਿਉਂਕਿ ਜੋ ਇਸ ਦੀ ਵਰਤੋਂ ਕਰਦਾ ਹੈ, ਉਹ ਗੁਰੂ ਦਾ ਸਿੱਖ ਨਹੀਂ ਅਖਵਾ ਸਕਦਾ।



ਕਾਹੇ ਕੋ ਪੂਜਤ ਪਾਹਨ ਕਉ,
ਕਛੂ ਪਾਹਨ ਮੈਂ ਪਰਮੇਸਰ ਨਾਹੀਂ ॥
(੩੩ ਸਵੱਯੇ)

ਥਰੁ ਬੋਲੈ, ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥
(ਪੰਨਾ ੧੧੬੦)

ਸਿੱਖ ਮਿਸ਼ਨਰੀ ਕਾਲਜ (ਰਜਿ:)

## ਕਾਹੇ ਕੋ ਪੂਜਤ ਪਾਹਨ ਕਉ,
## ਕਛੁ ਪਾਹਨ ਮੈਂ ਪਰਮੇਸਰ ਨਾਹੀਂ ॥

ਸਿੱਖ ਧਰਮ ਵਿਚ ਫੋਕਟ ਕਰਮ-ਕਾਂਡ ਕਰਨ ਦੀ ਸਖ਼ਤ ਮਨਾਹੀ ਹੈ। ਪਰੰਤੂ ਕਈ ਭੋਲੇ-ਭਾਲੇ ਸਿੱਖ ਦੇਖਾ-ਦੇਖੀ, ਅਨਪੜ੍ਹਤਾ ਅਤੇ ਅਗਿਆਨਤਾ ਵੱਸ ਗੁਰਮਤਿ ਤੋਂ ਉਲਟ ਅਜਿਹੇ ਫੋਕਟ ਕਰਮ ਕਰਨ ਲੱਗ ਪੈਂਦੇ ਹਨ। ਪੱਥਰ ਤਾਂ ਨਿਰਜੀਵ ਹਨ। ਨਾ ਹਿੱਲ ਸਕਦੇ ਹਨ, ਨਾ ਬੋਲ ਸਕਦੇ ਹਨ। ਇਨ੍ਹਾਂ ਦੀ ਪੂਜਾ ਤੋਂ ਕਿਸੇ ਚੀਜ਼ ਦੀ ਆਸ ਰੱਖਣੀ, ਮੂਰਖਤਾ ਹੈ। ਇਸ ਲਈ ਸਦਾ ਯਾਦ ਰੱਖੋ ਕਿ ਸਿੱਖ ਨੇ ਭੁੱਲ ਕੇ ਵੀ ਪੱਥਰ ਦੇ ਬੁੱਤਾਂ, ਤਸਵੀਰਾਂ, ਮੂਰਤੀਆਂ, ਮੜ੍ਹੀਆਂ, ਕਬਰਾਂ, ਮਜ਼ਾਰਾਂ, ਥਾਨਾਂ, ਥੜ੍ਹਿਆਂ ਆਦਿ ਦੀ ਪੂਜਾ ਨਹੀਂ ਕਰਨੀ।



# ਲੇਖਾ ਰਬੁ ਮੰਗੇਸੀਆ

ਹਰ ਪ੍ਰਾਣੀ ਨੂੰ ਆਪਣੇ ਕੀਤੇ ਕਰਮਾਂ ਦਾ ਲੇਖਾ-ਜੋਖਾ ਅੰਤ ਦੇਣਾ ਹੀ ਪੈਂਦਾ ਹੈ। ਪਰ ਮਨੁੱਖ ਮੋਹ-ਮਾਇਆ ਦੇ ਜਾਲ ਵਿਚ ਫਸ ਕੇ ਇਸ ਅਟੱਲ ਸੱਚਾਈ ਨੂੰ ਭੁੱਲ ਜਾਂਦਾ ਹੈ - 'ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥' ਇਸ ਲਈ ਮਨੁੱਖ ਨੂੰ ਆਵਾਗਵਨ ਦੇ ਚੱਕਰ ਤੋਂ ਬਚਣ ਲਈ ਗੁਰਬਾਣੀ ਅਨੁਸਾਰ ਆਪਣਾ ਜੀਵਨ ਢਾਲਣਾ ਚਾਹੀਦਾ ਹੈ।



(ਵਾਰ ੨੪-੨੫)

# ਗੁਰ ਮੂਰਤਿ ਗੁਰ ਸਬਦੁ ਹੈ




# ਬਾਣੀ ਗੁਰੂ ਗੁਰੂ ਹੈ ਬਾਣੀ

(੯੮੨)



**ਯਾਦ ਰੱਖੋ :**
**ਤਸਵੀਰ ਗੁਰੂ ਨਹੀਂ ਹੈ।**

ਗੁਰੂ ਗ੍ਰੰਥ ਸਾਹਿਬ (ਸ਼ਬਦ ਗੁਰੂ) ਸਿੱਖ ਦਾ ਗੁਰੂ ਹੈ।

ਇਸ ਲਈ ਗੁਰੂ ਸਾਹਿਬਾਨ ਦੀਆਂ ਪ੍ਰਚਲਤ ਤਸਵੀਰਾਂ ਜਾਂ ਬੁੱਤਾਂ ਨੂੰ ਧੂਪ ਦੇਣਾ, ਹਾਰ ਪਾਉਣੇ ਜਾਂ ਮੱਥਾ ਟੇਕਣਾ ਅਗਿਆਨਤਾ ਹੈ।

ਸਿੱਖ ਮਿਸ਼ਨਰੀ ਕਾਲਜ (ਰਜਿ:)

# ਗੁਰ ਮੂਰਤਿ ਗੁਰ ਸਬਦੁ ਹੈ

ਗੁਰੂ ਸਾਹਿਬਾਨ ਨੇ ਮਨੁੱਖਤਾ ਨੂੰ ਹਰ ਪ੍ਰਕਾਰ ਦੇ ਵਹਿਮਾਂ-ਭਰਮਾਂ, ਪਖੰਡਾਂ, ਕਰਮ-ਕਾਂਡਾਂ, ਮੂਰਤੀਆਂ ਜਾਂ ਬੁੱਤਾਂ ਦੀ ਪੂਜਾ ਤੋਂ ਹਟਾ ਕੇ ਕੇਵਲ ਇੱਕ ਅਕਾਲ ਪੁਰਖ ਦੇ ਲੜ ਲਾਇਆ। ਇਤਿਹਾਸ ਗਵਾਹ ਹੈ ਕਿ ਕਿਸੇ ਵੀ ਗੁਰੂ ਸਾਹਿਬਾਨ ਨੇ ਆਪਣੇ ਸਮੇਂ ਨਾ ਆਪਣੀ ਤਸਵੀਰ ਬਣਵਾਈ ਅਤੇ ਨਾ ਹੀ ਬਣਾਉਣ ਦੀ ਆਗਿਆ ਹੀ ਦਿੱਤੀ। ਗੁਰਮਤਿ ਦੀ ਸੋਝੀ ਨਾ ਹੋਣ ਕਾਰਨ ਕੁਝ ਅਖੌਤੀ ਧਾਰਮਿਕ ਆਗੂ ਮੱਥਾ ਟਿਕਾਉਣ ਤੇ ਆਪਣੀ ਪੂਜਾ ਕਰਾਉਣ ਦੇ ਮਨੋਰਥ ਨਾਲ ਆਪਣੀਆਂ ਅਤੇ ਗੁਰੂ ਸਾਹਿਬਾਨ ਦੀਆਂ ਕਾਲਪਨਿਕ ਤਸਵੀਰਾਂ ਪ੍ਰਚੱਲਤ ਕਰ ਰਹੇ ਹਨ।

ਯਾਦ ਰੱਖੋ! ਗੁਰੂ ਦੇ ਸ਼ਬਦ (ਗੁਰਬਾਣੀ) ਦੁਆਰਾ ਪ੍ਰਭੂ ਦਾ ਨਾਮ ਸਿਮਰਨ ਕਰਨਾ ਹੀ, ਗੁਰੂ ਦੀ ਮੂਰਤੀ ਦਾ ਮਨ ਵਿਚ ਧਿਆਨ ਧਰਨਾ ਹੈ :

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ (ਗੋਂਡ, ਮ: ੫, ਪੰਨਾ ੮੬੪)

# ਖੋਤੇ ਉੱਤੇ ਸ਼ੇਰ ਦੀ ਖੱਲ

ਸ਼ਬਦ-ਗੁਰੂ ਦੀ ਸਿੱਖਿਆ ਨੂੰ ਭੁਲਾ ਕੇ ਜਿਹੜੇ ਸਿੱਖ ਨਿਰੇ ਵਿਖਾਵੇ ਦੇ ਧਾਰਮਿਕ ਪਹਿਰਾਵੇ ਪਹਿਨਦੇ ਹਨ; ਬ੍ਰਾਹਮਣੀ ਵਿਸ਼ਵਾਸਾਂ ਦੇ ਭਰਮ-ਜਾਲ ਵਿਚ ਫਸ ਕੇ ਅਨਮਤੀ ਤੇ ਮਨਮਤੀ ਕਰਮ ਕਰਦੇ ਹਨ; ਉਹ ਦੁਨੀਆਂ ਨੂੰ ਤਾਂ ਧੋਖਾ ਦੇਂਦੇ ਹੀ ਹਨ, ਸਗੋਂ ਆਪ ਵੀ ਖ਼ੁਆਰ ਹੁੰਦੇ ਹਨ। ਦਸਮ-ਪਿਤਾ ਅਜਿਹੇ ਸਿੱਖਾਂ ਦੀ ਤੁਲਨਾ "ਖੋਤੇ ਉੱਤੇ ਸ਼ੇਰ ਦੀ ਖੱਲ" ਵਾਲੀ ਦਸ਼ਾ ਨਾਲ ਕਰਦੇ ਹੋਏ ਬ੍ਰਾਹਮਣੀ ਵਿਸ਼ਵਾਸਾਂ ਤੇ ਰੀਤਾਂ-ਰਸਮਾਂ ਨੂੰ ਤਿਆਗਣ ਦਾ ਉਪਦੇਸ਼ ਦੇਂਦੇ ਹਨ। ਯਾਦ ਰੱਖੋ, ਗੁਰਮਤਿ ਉਪਦੇਸ਼ਾਂ ਨੂੰ ਧਾਰਨ ਕਰ ਕੇ ਹੀ ਸਿੱਖ ਚੜ੍ਹਦੀ ਕਲਾ ਵਾਲਾ ਜੀਵਨ ਬਣਾ ਸਕਦਾ ਹੈ ਅਤੇ ਸਤਿਗੁਰਾਂ ਦੀ ਬਖ਼ਸ਼ਿਸ਼ ਦਾ ਪਾਤਰ ਬਣ ਸਕਦਾ ਹੈ।



# ਖੋਤੇ ਉੱਤੇ ਸ਼ੇਰ ਦੀ ਖੱਲ

ਸ਼ਕਲ ਤੋਂ ਸ਼ੇਰ ਅਕਲ ਤੋਂ ਖੋਤਾ






ਭੇਖੀ ਸਦਾ ਖ਼ੁਆਰ ਹੁੰਦਾ ਹੈ।

ਸਿੱਖ ਮਿਸ਼ਨਰੀ ਕਾਲਜ (ਰਜਿ:)



# ਨਿਆਰਾ ਖ਼ਾਲਸਾ



ਸਿੱਖ ਧਰਮ 'ਸਰਬੱਤ ਦਾ ਭਲਾ' ਮੰਗਣ ਵਾਲਾ ਧਰਮ ਹੈ। ਪਰੰਤੂ ਧਾਰਮਿਕ ਰਹੁ-ਰੀਤਾਂ, ਇਸ਼ਟ-ਉਪਾਸ਼ਨਾ, ਨਿਆਰੀ ਸੂਰਤ ਅਤੇ ਸਭਿਆਚਾਰ ਵਿਚ ਨਿਆਰਾਪਨ ਹੋਣ ਕਾਰਨ ਦੂਸਰੇ ਧਰਮਾਂ ਵਾਂਗ ਇਕ ਵੱਖਰਾ ਤੇ ਸੁਤੰਤਰ ਧਰਮ ਹੈ। ਖ਼ਾਲਸੇ ਦੇ ਨਿਆਰੇਪਨ ਅਤੇ ਫ਼ਰਜ਼ਾਂ ਦੀ ਪੂਰਤੀ ਲਈ ਜ਼ਰੂਰੀ ਹੈ ਕਿ ਅਨਮਤੀ ਵਿਸ਼ਵਾਸਾਂ, ਕਰਮ-ਕਾਂਡਾਂ, ਰਸਮਾਂ ਰੀਤਾਂ ਆਦਿ ਤੋਂ ਬਚਿਆ ਜਾਵੇ।

ਸਿੱਖਾਂ ਨੇ ਇਹ ਗੱਲਾਂ ਭੁੱਲ ਕੇ ਵੀ ਨਹੀਂ ਕਰਨੀਆਂ : ਅਨਮਤੀ ਵਹਿਮ-ਭਰਮ, ਪਖੰਡ, ਅੰਧ-ਵਿਸ਼ਵਾਸ, ਸੂਤਕ-ਪਾਤਕ, ਜਾਤ-ਪਾਤ (ਜਾਤੀ-ਵਰਣ), ਸ਼ਗਨ-ਅਪਸ਼ਗਨ, ਪੁੱਛਣਾ, ਮਹੂਰਤ, ਤਿਥਿ-ਵਾਰ, ਵਿਆਹਾਂ ਦੇ ਸਾਹੇ ਕਢਵਾਉਣੇ, ਜੈ-ਮਾਲਾ, ਸਿਹਰਾ, ਅਨੇਕਾਂ ਦੇਵੀ-ਦੇਵਤਿਆਂ, ਅਵਤਾਰਾਂ, ਬੁੱਤਾਂ, ਤਸਵੀਰਾਂ, ਪੱਥਰਾਂ, ਗੁੱਗਾ ਆਦਿ ਦੀ ਪੂਜਾ, ਭੋਗ ਲਵਾਉਣੇ, ਮਾਲਾ ਫੇਰਨੀ, ਜੋਤ, ਕੁੰਭ, ਨਾਰੀਅਲ ਰੱਖਣਾ, ਤਿਲਕ, ਦਾਨ, ਤੰਤਰ-ਮੰਤਰ, ਸੰਗਰਾਂਦ, ਪੂਰਨਮਾਸ਼ੀ, ਮੱਸਿਆ, ਵਰਤ, ਰੱਖੜੀ, ਟਿੱਕਾ, ਲੋਹੜੀ, ਕਰਵਾ ਚੌਥ, ਕੰਜਕਾਂ, ਨਵਰਾਤਰੇ, ਦੁਸਹਿਰਾ, ਦੀਵਾਲੀ, ਘੜਾ ਭੰਨਣਾ, ਫੁੱਲ ਚੁਗਣੇ ਤੇ ਗੰਗਾ/ਪਤਾਲਪੁਰੀ ਪਾਉਣੇ, ਮਿਰਤਕ ਦੇ ਨਾਂ ਤੇ ਭਾਂਡੇ ਬਿਸਤਰੇ ਦੇਣੇ, ਬਰਸੀਆਂ ਮਨਾਉਣੀਆਂ, ਪ੍ਰੇਤ ਕਿਰਿਆ, ਸਰਾਧ ਅਤੇ ਤੀਰਥ ਆਦਿ।

ਗੁਰੂ-ਡੰਮ੍ਹ (ਸ਼ਖ਼ਸੀ-ਪੂਜਾ) ਆਦਿ ਤੋਂ ਉਤਾਂਹ ਉੱਠ ਕੇ ਕੇਵਲ ਸ਼ਬਦ-ਗੁਰੂ ਤੋਂ ਅਗਵਾਈ ਲੈ ਕੇ ਚੜ੍ਹਦੀ ਕਲਾ ਵਾਲਾ ਜੀਵਨ ਬਤੀਤ ਕੀਤਾ ਜਾਵੇ।

ਸਿੱਖ ਮਿਸ਼ਨਰੀ ਕਾਲਜ (ਰਜਿ:)

# ਨਿਆਰਾ ਖ਼ਾਲਸਾ

## ਦਸਮ ਪਾਤਸ਼ਾਹ ਦੀ ਚਿਤਾਵਨੀ ਨੂੰ ਹਮੇਸ਼ਾ ਯਾਦ ਰੱਖਿਆ ਜਾਵੇ :

ਜਬ ਲਗ ਖ਼ਾਲਸਾ ਰਹੇ ਨਿਆਰਾ॥
ਤਬ ਲਗ ਤੇਜ ਦੀਓ ਮੈਂ ਸਾਰਾ॥
ਜਬ ਇਹ ਗਹੈ ਬਿਪਰਨ ਕੀ ਰੀਤ॥
ਮੈ ਨ ਕਰਉਂ ਇਨ ਕੀ ਪ੍ਰਤੀਤ॥

ਖ਼ਾਲਸੇ ਦੀ ਸਿਰਜਨਾ ਵੇਲੇ ਗੁਰੂ ਸਾਹਿਬ ਨੇ ਕਿਹਾ ਸੀ, ''ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਇੱਕ ਰਾਹ ਤੇ ਚੱਲੋ ਅਤੇ ਇੱਕੋ ਧਰਮ ਅਪਨਾਉ ! ਵੱਖ-ਵੱਖ ਜਾਤਾਂ ਦੇ ਵਖਰੇਵੇਂ ਮਿਟਾ ਦਿਉ। ਹਿੰਦੂਆਂ ਦੀਆਂ ਚਾਰ ਜਾਤਾਂ ਨੂੰ, ਜਿਨ੍ਹਾਂ ਦਾ ਵਰਣਨ ਸ਼ਾਸਤਰਾਂ ਵਿਚ ਆਇਆ ਹੈ, ਜੜ੍ਹੋਂ ਹੀ ਮੁਕਾ ਦਿਉ ਤੇ ਇਕ ਦੂਜੇ ਨਾਲ ਖੁੱਲ੍ਹ ਕੇ ਮਿਲੋ। ਕੋਈ ਇਕ ਦੂਜੇ ਨਾਲੋਂ ਆਪਣੇ ਆਪ ਨੂੰ ਉੱਚਾ ਵੱਡਾ ਨਾ ਸਮਝੇ। (ਤੀਰਥ) ਯਾਤਰਾ ਕਰਨ ਦਾ ਕੋਈ ਲਾਭ ਨਹੀਂ। ਕਿਸੇ ਗਨੇਸ਼ ਆਦਿ ਵੱਲ ਧਿਆਨ ਨਾ ਦਿਉ। ਵੇਦਾਂ ਸ਼ਾਸਤਰਾਂ ਤੋਂ ਉਤਾਂਹ ਉੱਠੋ। ਰਾਮ, ਕ੍ਰਿਸ਼ਨ, ਬ੍ਰਹਮਾ ਅਤੇ ਦੁਰਗਾ ਆਦਿ ਨੂੰ ਪੂਜਣ ਦੀ ਕੋਈ ਲੋੜ ਨਹੀਂ। ਸਿਰਫ਼ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂਆਂ 'ਤੇ ਵਿਸ਼ਵਾਸ ਲਿਆਉ। ਸਾਰੇ ਇੱਕੋ ਬਾਟੇ ਵਿਚੋਂ ਅੰਮ੍ਰਿਤ ਛਕੋ ਅਤੇ ਇਕ ਦੂਜੇ ਨਾਲ ਪਿਆਰ ਕਰਕੇ, ਨਫ਼ਰਤ ਦੂਰ ਕਰੋ।''

# ਗੁਰਸਿਖ ਮੀਤ ਚਲਹੁ ਗੁਰ ਚਾਲੀ ॥

(ਪੰਨਾ ੬੬੭)

ਸੰਸਾਰ ਦੇ ਸਮੂਹ ਪ੍ਰਾਣੀਆਂ ਨੂੰ, ਅਤੇ ਵਿਸ਼ੇਸ਼ ਕਰਕੇ ਸਿੱਖਾਂ ਨੂੰ ਸਤਿਗੁਰਾਂ ਦਾ ਉਪਦੇਸ਼ ਹੈ ਕਿ ਨਾਮ ਜਪੋ (ਕੇਵਲ ਅਤੇ ਕੇਵਲ ਇੱਕ ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਬੰਦਗੀ ਕਰੋ), ਕਿਰਤ ਕਰੋ ਅਤੇ ਵੰਡ ਛਕੋ (ਲੋੜਵੰਦਾਂ ਦੀ ਸਹਾਇਤਾ ਕਰੋ)। ਹਰੇਕ ਸਿੱਖ ਨੂੰ ਚਾਹੀਦਾ ਹੈ ਕਿ ਸਿੱਖੀ ਜੀਵਨ ਦੇ ਹੋਰ ਸੰਸਕਾਰਾਂ; ਜਿਵੇਂ : ਜਨਮ ਸੰਸਕਾਰ (ਲੜਕਾ ਹੋਵੇ ਜਾਂ ਲੜਕੀ, ਪਰਮਾਤਮਾ ਦੀ ਦਾਤ ਸਮਝੇ), ਅੰਮ੍ਰਿਤ ਸੰਸਕਾਰ (ਸਿੱਖ, ਪਰਿਵਾਰ ਸਹਿਤ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਪੰਜ ਕਕਾਰੀ ਰਹਿਤ ਦਾ ਧਾਰਨੀ ਬਣੇ)। ਅਨੰਦ ਸੰਸਕਾਰ (ਸਿੱਖ ਆਪਣੀ ਲੜਕੀ ਦਾ ਵਿਆਹ ਸਿੱਖ ਲੜਕੇ ਨਾਲ ਹੀ ਅਨੰਦ ਰੀਤੀ ਨਾਲ ਕਰੇ) ਅਤੇ ਮ੍ਰਿਤਕ ਸੰਸਕਾਰ (ਪ੍ਰਾਣੀ ਦੇ ਅਕਾਲ ਚਲਾਣੇ ਨੂੰ ਪਰਮਾਤਮਾ ਦਾ ਹੁਕਮ ਸਮਝੇ) ਨੂੰ ਗੁਰੂ ਹੁਕਮਾਂ ਅਨੁਸਾਰ ਨਿਭਾਉਂਦੇ ਹੋਏ ਸਿੱਖ ਹੋਣ ਦਾ ਸਬੂਤ ਦੇਵੇ ਅਤੇ ਖ਼ਾਲਸੇ ਦੇ ਨਿਆਰੇਪਨ (ਬਾਣੀ ਅਤੇ ਬਾਣੇ) ਨੂੰ ਸਦਾ ਕਾਇਮ ਰੱਖੇ।

# ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

(ਪੰਨਾ ੪੭੩)

ਪੁਰਾਣੇ ਸਮਿਆਂ ਵਿਚ ਇਸਤਰੀ ਦੀ ਦੁਰਗਤੀ ਹੁੰਦੀ ਸੀ। ਇਸ ਨੂੰ ਸ਼ੂਦਰ, ਤਾੜਨ ਦੀ ਅਧਿਕਾਰੀ, ਬਘਿਆੜਨ, ਅਗਿਆਨਣ, ਪੈਰ ਦੀ ਜੁੱਤੀ, ਝੂਠ ਦੀ ਮੂਰਤ, ਪਾਪਾਂ ਤੇ ਦੁੱਖਾਂ ਦਾ ਕਾਰਨ, ਮਾਰੂ ਜ਼ਹਿਰ ਤੇ ਨਸ਼ੀਲੀ ਸ਼ਰਾਬ ਆਦਿ ਆਖਿਆ ਜਾਂਦਾ ਸੀ। ਧਰਮ-ਕਰਮ ਕਰਨ ਦੀ ਮਨਾਹੀ ਸੀ।

ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਹੱਕ ਵਿਚ ਆਵਾਜ਼ ਉਠਾਈ, ਉਸਨੂੰ ਪੁਰਸ਼ ਦੇ ਬਰਾਬਰ ਦਰਜਾ ਦਿੱਤਾ। ਇਸਤਰੀ ਨੂੰ ਮੰਦਾ ਕਹਿਣ ਤੋਂ ਰੋਕਿਆ ਅਤੇ ਫ਼ੁਰਮਾਇਆ, "ਇਸਤਰੀ ਪੀਰਾਂ, ਫ਼ਕੀਰਾਂ, ਮਹਾਂਪੁਰਸ਼ਾਂ ਅਤੇ ਸੂਰਬੀਰਾਂ ਨੂੰ ਜਨਮ ਦਿੰਦੀ ਹੈ, ਇਸ ਲਈ ਉਹ ਧੰਨਤਾਯੋਗ ਹੈ।

ਸਤਿਗੁਰਾਂ ਦੇ ਯਤਨਾਂ ਸਦਕਾ ਬੀਬੀਆਂ ਨੇ ਸਿੱਖ ਧਰਮ ਗ੍ਰਹਿਣ ਕੀਤਾ, ਸੰਗਤਾਂ ਦੀ ਸੇਵਾ ਕੀਤੀ, ਧਰਮ ਪ੍ਰਚਾਰਕ ਬਣੀਆਂ ਅਤੇ ਜੰਗਾਂ-ਯੁੱਧਾਂ ਵਿਚ ਸਿੱਖ ਭਰਾਵਾਂ ਨਾਲ ਰਲ ਕੇ ਵੈਰੀਆਂ ਦੇ ਆਹੂ ਲਾਹੁਣ ਲੱਗ ਪਈਆਂ।

ਬੀਬੀ ਨਾਨਕੀ, ਮਾਤਾ ਖੀਵੀ, ਬੀਬੀ ਭਾਨੀ, ਮਾਤਾ ਗੁੱਜਰ ਕੌਰ, ਮਾਤਾ ਸੁੰਦਰ ਕੌਰ, ਮਾਤਾ ਸਾਹਿਬ ਕੌਰ ਅਤੇ ਮਾਤਾ ਭਾਗ ਕੌਰ ਦੀ ਵਿਰਾਸਤ ਹੋਣ ਸਦਕਾ ਸਿੱਖ ਇਸਤਰੀ ਨੂੰ ਸਿੱਖ ਭਰਾਵਾਂ ਦੇ ਬਰਾਬਰ ਮਾਣ ਪ੍ਰਾਪਤ ਹੈ। ਇਸ ਲਈ ਸਿੱਖ ਔਰਤ ਆਪਣੇ ਕੁਰਬਾਨੀਆਂ ਭਰੇ ਵਿਰਸੇ ਨੂੰ ਸੰਭਾਲਦੀ ਹੋਈ ਆਪਣੇ ਫ਼ਰਜ਼ਾਂ ਨੂੰ ਪਹਿਚਾਣੇ ॥

## ਪੂਰਨ ਜੋਤ ਜਗੈ ਘਟ ਮੈ

ਉਹ ਵਿਅਕਤੀ ਜੋ ਭਰਮ-ਪਖੰਡ ਰਹਿਤ ਹੋਵੇ ; ਜੋ ਆਪਣੇ ਮਨ ਵਿਚ ਦਿਨ-ਰਾਤ ਪ੍ਰਕਾਸ਼ ਰੂਪ ਪ੍ਰਭੂ ਵਿਚ ਧਿਆਨ ਟਿਕਾਈ ਰੱਖੇ ; ਜੋ ਪ੍ਰਭੂ ਉਪਰ ਪੂਰਨ ਵਿਸ਼ਵਾਸ ਰੱਖੇ ; ਜੋ ਵਰਤ ਰੱਖਣ, ਕਬਰਾਂ, ਮੜ੍ਹੀਆਂ, ਮੱਠਾਂ ਦੀ ਪੂਜਾ ਅਤੇ ਤੀਰਥ ਯਾਤਰਾ ਤੇ ਇਸ਼ਨਾਨ ਆਦਿ ਕਰਮ-ਕਾਂਡਾਂ ਦਾ ਤਿਆਗ ਕਰੇ ; ਜੋ ਵਿਖਾਵੇ ਦੇ ਦਾਨ, ਸਰੀਰਕ ਕਸ਼ਟ ਵਾਲੀ ਤਪੱਸਿਆ ਤੇ ਜੈਨੀਆਂ ਵਰਗੀ ਫੋਕਟ ਦਇਆ ਉਪਰ ਨਿਸਚਾ ਨਾ ਰੱਖੇ ; ਜਿਸ ਦੇ ਮਨ ਵਿਚ ਪ੍ਰਭੂ ਦੇ ਪੂਰਨ ਗਿਆਨ ਦੀ ਜੋਤ ਲਟ-ਲਟ ਬਲਦੀ ਹੋਵੇ, ਉਹੀ ਸ਼ੁੱਧ ਤੇ ਪੂਰਨ ਖ਼ਾਲਸਾ ਅਖਵਾ ਸਕਦਾ ਹੈ।



ਪੂਰਨ ਜੋਤ ਜਗੈ ਘਟ ਮੈ

(ਪਾਤਸ਼ਾਹੀ ੧੦)

ਜਾਗਤ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ,
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ,
ਤਬ ਖਾਲਸ ਤਾਹਿ ਨਖਾਲਸ ਜਾਨੈ ॥



ਸਿੱਖ ਮਿਸ਼ਨਰੀ ਕਾਲਜ (ਰਜਿ:)


ਅਰਦਾਸ
ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬੱਤ ਦਾ ਭਲਾ।
ਸੰਸਾਰ
WORLD

# ਅਰਦਾਸ

ਸਰਬ-ਸ਼ਕਤੀਮਾਨ ਅਕਾਲ ਪੁਰਖ ਜਿਸ ਦਾ ਨਾਮ ਸਦਾ ਅਮਰ ਹੈ, ਸਿੱਖ ਉਸ ਦੇ ਸਨਮੁਖ ਅਰਦਾਸ (ਅਰਜ਼ੋਈ) ਕਰਦਾ ਹੈ। ਅਰਦਾਸ ਦੁਆਰਾ ਅਕਾਲ ਪੁਰਖ ਦੀ ਰਜ਼ਾ ਅਤੇ ਬਖ਼ਸ਼ਿਸ਼ ਦਾ ਪਾਤਰ ਬਣਨਾ 'ਸਿੱਖ ਧਰਮ' ਦਾ ਇਕ ਖ਼ਾਸ ਅੰਗ ਹੈ।

ਸਿੱਖ ਦੀ ਅਰਦਾਸ ਸਿੱਖ ਇਤਿਹਾਸ ਦੀ ਝਲਕ ਪੇਸ਼ ਕਰਦੀ ਹੈ। ਇੱਕ ਅਕਾਲ ਪੁਰਖ ਦਾ ਧਿਆਨ ਧਰਨ ਮਗਰੋਂ ਸਿੱਖ ਗੁਰੂ ਸਾਹਿਬਾਨ ਨੂੰ ਯਾਦ ਕਰਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰਦਾ ਹੈ। ਧਾਰਮਿਕ ਗੁਣਾਂ ਨਾਲ ਭਰਪੂਰ ਗੁਰਸਿੱਖਾਂ ਦੇ ਜੀਵਨ ਤੋਂ ਸੇਧ ਲੈਂਦਾ ਹੋਇਆ, ਕੌਮ ਲਈ ਦੁੱਖ-ਤਸੀਹੇ ਸਹਿ ਕੇ ਆਪਾ ਵਾਰਨ ਵਾਲੇ ਗੁਰਸਿੱਖਾਂ ਦੀ ਘਾਲਣਾ ਦਾ ਧਿਆਨ ਧਰਦਾ ਹੈ। ਪੰਜਾਂ-ਤਖ਼ਤਾਂ, ਸਮੂਹ ਗੁਰਦੁਆਰਿਆਂ ਨੂੰ ਯਾਦ ਵਿਚ ਵਸਾਉਂਦਾ, ਸਮੁੱਚੇ ਖ਼ਾਲਸਾ ਪੰਥ ਦੀ ਚੜ੍ਹਦੀ ਕਲਾ ਲੋਚਦਾ ਹੋਇਆ 'ਖ਼ਾਲਸਾ ਜੀ ਕੇ ਬੋਲ ਬਾਲੇ' ਦੀ ਕਾਮਨਾ ਕਰਦਾ ਹੈ ਅਤੇ ਖ਼ਾਲਸਈ ਜੀਵਨ ਦੀ ਮੰਗ ਕਰਦਾ ਹੈ। ਪੰਥ ਤੋਂ ਵਿਛੜ ਚੁੱਕੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦੀ ਕਾਮਨਾ ਕਰਦਾ ਹੋਇਆ ਅੰਤ ਵਿਚ ਸੰਸਾਰ ਦੇ ਸਭ ਇਸਤਰੀ, ਪੁਰਸ਼ਾਂ, ਬੱਚਿਆਂ ਦੇ ਭਲੇ ਲਈ ਅਰਦਾਸ ਕਰਦਾ ਹੈ।

# ਦੋ ਸਾਲਾ ਸਿੱਖ ਮਿਸ਼ਨਰੀ ਕੋਰਸ

ਇਸ ਪੱਤਰ ਵਿਹਾਰ ਕੋਰਸ ਰਾਹੀਂ ਹਜ਼ਾਰਾਂ ਨੌਜੁਆਨ ਵੀਰ ਅਤੇ ਭੈਣਾਂ ਘਰ ਬੈਠੇ ਬਿਠਾਏ ਹੀ ਸਿੱਖ ਵਿਚਾਰਧਾਰਾ, ਇਤਿਹਾਸ ਅਤੇ ਸਿੱਖ ਸਭਿਆਚਾਰ ਦੀ ਜਾਣਕਾਰੀ ਪ੍ਰਾਪਤ ਕਰਕੇ ਸਿੱਖ ਧਰਮ ਦੇ ਪ੍ਰਚਾਰ ਵਿਚ ਯੋਗਦਾਨ ਪਾ ਰਹੇ ਹਨ। ਪ੍ਰਾਸਪੈਕਟਸ 7 ਰੁਪਏ ਦੀਆਂ ਡਾਕ-ਟਿਕਟਾਂ ਭੇਜ ਕੇ ਕਾਲਜ ਤੋਂ ਮੰਗਵਾਇਆ ਜਾ ਸਕਦਾ ਹੈ।



# ਦੋ ਸਾਲਾ ਸਿੱਖ ਮਿਸ਼ਨਰੀ ਕੋਰਸ

ਪੱਤਰ-ਵਿਹਾਰ ਰਾਹੀਂ

# ਨਿਰੋਲ ਗੁਰਮਤਿ

ਦੀ ਜਾਣਕਾਰੀ ਹਾਸਲ ਕਰੋ

## ਸਿੱਖ ਮਿਸ਼ਨਰੀ ਕਾਲਜ (ਰਜਿ:)




ਸਭ ਸੁਹਾਵਣੇ ਪਿਆਰੇ
ਜਿਤੁ ਜਪੀਐ ਹਰਿ ਨਾਉ ॥

# ਸਿੱਖ ਮਿਸ਼ਨਰੀ ਕਾਲਜ (ਰਜਿ:)

# ਦਿਨੁ ਰੈਣਿ ਸਭ ਸੁਹਾਵਣੇ ਪਿਆਰੇ

(ਪੰਨਾ ੪੩੨)

ਸੰਸਾਰ ਦੇ ਵੱਖ-ਵੱਖ ਧਰਮਾਂ ਨੇ ਮਨੁੱਖ ਦਾ ਜੀਵਨ ਮਨੋਰਥ ਵੱਖ ਵੱਖ ਬਿਆਨ ਕੀਤਾ ਹੈ। ਸਿੱਖ ਧਰਮ ਅਨੁਸਾਰ ਮਨੁੱਖ ਦੇ ਜੀਵਨ ਦਾ ਅਸਲ ਮਨੋਰਥ ਪਰਮਾਤਮਾ ਵਿਚ ਅਭੇਦ ਹੋਣਾ ਹੈ ਜਿਸਦਾ ਇਕੋ ਇਕ ਤਰੀਕਾ ਪਰਮਾਤਮਾ ਦੀ ਬੰਦਗੀ ਹੈ। ਸੰਸਾਰ ਦੇ ਕਾਰ ਵਿਹਾਰ ਕਰਦਿਆਂ ਚਿੱਤ ਹਮੇਸ਼ਾ ਪਰਮਾਤਮਾ ਵੱਲ ਹੋਣਾ ਚਾਹੀਦਾ ਹੈ। ਹੱਥ ਕਾਰ ਵੱਲ ਤੇ ਚਿੱਤ ਕਰਤਾਰ ਵੱਲ-ਗੁਰੂ ਬਾਬੇ ਦਾ ਸੁਨਹਿਰੀ ਉਪਦੇਸ਼ ਹੈ। ਮਨੁੱਖ ਦੀ ਜ਼ਿੰਦਗੀ ਦਾ ਉਹ ਸਮਾਂ ਉਹ ਘੜੀ, ਉਹ ਪਲ ਸਫ਼ਲ ਹੈ ਜੋ ਪਰਮਾਤਮਾ ਦੀ ਬੰਦਗੀ ਵਿਚ ਬਤੀਤ ਹੋ ਜਾਏ। ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ :

ਸਾ ਵੇਲਾ, ਸੋ ਮੂਰਤੁ, ਸਾ ਘੜੀ, ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ,
ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥ (ਪੰਨਾ ੫੪੦)

# ਸਭਨਾ ਜੀਆ ਕਾ ਇਕੁ ਦਾਤਾ

ਸਿੱਖ ਧਰਮ ਇਕ ਅਕਾਲ ਪੁਰਖ ਨੂੰ ਹੀ ਸਰਬ ਸ਼ਕਤੀਮਾਨ ਹਸਤੀ ਮੰਨਦਾ ਹੈ। ਦੂਜੇ ਧਰਮਾਂ ਦੇ ਇਸ ਸਿਧਾਂਤ ਨੂੰ ਕਿ ਜਗਤ ਨੂੰ ਪੈਦਾ ਕਰਨ, ਪਾਲਣ ਤੇ ਖ਼ਤਮ ਕਰਨ ਲਈ ਵੱਖੋ ਵੱਖ ਹਸਤੀਆਂ ਹਨ ਸਿੱਖ ਧਰਮ ਪ੍ਰਵਾਨ ਨਹੀਂ ਕਰਦਾ, ਸਗੋਂ ਇਹ ਸੰਦੇਸ਼ ਦਿੰਦਾ ਹੈ ਕਿ ਜਗਤ ਨੂੰ ਪੈਦਾ ਕਰਕੇ ਪਾਲਣਾ ਕਰਨ ਤੇ ਨਾਸ਼ ਕਰਨ ਵਾਲੀ ਇੱਕੋ ਇੱਕ ਹਸਤੀ ਪਰਮਾਤਮਾ ਹੀ ਹੈ। ਇਸ ਕਰਕੇ ਹੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਇਹ ਸੰਦੇਸ਼ ਦੇ ਰਹੇ ਹਨ ਕਿ:

ਸਭਨਾ ਜੀਆ ਕਾ ਇਕੁ ਦਾਤਾ  
ਸੋ ਮੈ ਵਿਸਰਿ ਨ ਜਾਈ॥




ਏਕ ਨੂਰ ਤੇ ਸਭੁ ਜਗੁ ਉਪਜਿਆ,
ਕਉਨ ਭਲੇ ਕੋ ਮੰਦੇ ॥
(ਪੰਨਾ ੧੩੪੯)
ਸਿੱਖ ਮਿਸ਼ਨਰੀ ਕਾਲਜ (ਰਜਿ:)




ਵਲੋਂ ਨਿਰੋਲ ਗੁਰਬਾਣੀ ਪ੍ਰਚਾਰ

# ਸਿੱਖ ਮਿਸ਼ਨਰੀ ਕਾਲਜ (ਰਜਿ:)

ਸਰਕਲ :- ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ)


ਖ਼ਾਲਸਾ ਅਕਾਲ ਪੁਰਖ ਕੀ ਫ਼ੌਜ ॥
ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ ॥

# ਖ਼ਾਲਸਾ ਅਕਾਲ ਪੁਰਖ ਕੀ ਫ਼ੌਜ

ਮਨੁੱਖ ਇਕ ਆਦਰਸ਼ਕ ਇਨਸਾਨ ਬਣੇ, ਇਹ ਨਾ ਕਿਸੇ ਕੋਲੋਂ ਡਰੇ ਅਤੇ ਨਾ ਹੀ ਕਿਸੇ ਨੂੰ ਡਰਾਵੇ। ਇਹ ਮਨੁੱਖਾਂ ਦੀ ਟੇਕ ਛੱਡ ਕੇ ਆਪਣੀ ਓਟ ਤੇ ਆਸਰਾ ਕੇਵਲ ਇਕ ਅਕਾਲ ਪੁਰਖ ਨੂੰ ਬਣਾਵੇ। ਇਸ ਆਦਰਸ਼ ਦੀ ਪੂਰਤੀ ਲਈ ਹੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਸਤਿਗੁਰਾਂ ਨੇ ਕਠਿਨ ਘਾਲਣਾਂ ਘਾਲੀਆਂ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਆਦਰਸ਼ ਨੂੰ ਪੂਰਾ ਕਰਕੇ ਸੰਨ 1699 ਦੀ ਵਿਸਾਖੀ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਵਿਖੇ ਪੰਜਾਂ ਪਿਆਰਿਆਂ ਦੀ ਚੋਣ ਕਰਕੇ ਫਿਰ ਉਹਨਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ 'ਵਾਹਿਗੁਰੂ ਜੀ ਕਾ ਖਾਲਸਾ' ਬਣਾ ਦਿੱਤਾ। ਪਰਮਾਤਮਾ ਦੀ ਮੌਜ ਤੋਂ ਉਪਜੇ ਇਸ ਵਾਹਿਗੁਰੂ ਦੇ ਖ਼ਾਲਸੇ ਨੂੰ "ਉਹ ਸਾਹਿਬ ਮੈਂ ਉਸ ਕਾ ਚੇਰਾ" ਕਹਿ ਕੇ ਆਪ ਬੀਰ-ਆਸਨ ਹੋ ਕੇ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕ ਕੇ ਸੱਚਮੁੱਚ ਹੀ ਚੇਲਾ ਹੋਣਾ ਨਿਸ਼ਚੇ ਕਰ ਦਿੱਤਾ ਤੇ ਕਿਹਾ :

"ਖਾਲਸਾ ਮੇਰੋ ਸਤਿਗੁਰੁ ਪੂਰਾ"

ਇਸ ਵਿਸ਼ਵਾਸ ਨੂੰ ਕਿ ਖਾਲਸਾ ਸਤਿਗੁਰੂ ਹੈ, ਹੋਰ ਪ੍ਰਪੱਕਤਾ ਦੇਣ ਲਈ ਆਪ ਨੇ ਆਪਣੇ ਪਿੱਛੋਂ ਕਿਸੇ ਇਕ ਵਿਅਕਤੀ ਨੂੰ ਗੁਰਗੱਦੀ ਦੀ ਸੌਂਪਣਾ ਕਰਨ ਦੀ ਬਜਾਏ ਇਸ ਪਦ ਤੇ ਗੁਰੂ ਗ੍ਰੰਥ ਸਾਹਿਬ ਅਧੀਨ ਖ਼ਾਲਸੇ ਨੂੰ ਥਾਪ ਦਿੱਤਾ।

# ਨਕਲੀ ਸਾਧਾਂ / ਸੰਤਾਂ ਤੋਂ ਬਚੋ

ਸਿੱਖ ਧਰਮ ਦਲੀਲ ਆਧਾਰਿਤ, ਸਦੀਵੀ ਅਤੇ ਵਿਗਿਆਨਿਕ ਧਰਮ ਹੈ। ਇਸ ਵਿਚ ਅੰਧ-ਵਿਸ਼ਵਾਸ, ਵਹਿਮ-ਭਰਮ, ਪਖੰਡ, ਰੂੜ੍ਹੀਵਾਦੀ ਫੋਕਟ ਕਰਮ-ਕਾਂਡ ਅਤੇ ਸ਼ਖ਼ਸੀ ਪੂਜਾ ਨੂੰ ਕੋਈ ਥਾਂ ਨਹੀਂ ਹੈ।

ਸੰਸਾਰ ਵਿਚ ਅਸਲ ਨਾਲੋਂ ਨਕਲ ਦੀ ਭਰਮਾਰ ਹੈ। ਸੱਜਣ ਵਿਰਲੇ, ਪਰ ਠੱਗ ਬਥੇਰੇ ਹਨ। ਨਕਲੀ ਤੇ ਪਖੰਡੀ ਲੋਕਾਂ ਨੇ ਧਰਮ ਦਾ ਬੁਰਕਾ (ਖ਼ਾਸ ਕਿਸਮ ਦਾ ਪਹਿਰਾਵਾ) ਪਹਿਨ ਕੇ ਆਪਣੇ ਆਪ ਨੂੰ ਪਵਿੱਤਰ, ਸ੍ਰੇਸ਼ਟ, ਬ੍ਰਹਮ-ਗਿਆਨੀ, ਸ਼੍ਰੀਮਾਨ 108, 1008 ਜਾਂ 10008 ਆਦਿ ਡਿਗਰੀਆਂ ਦਾ ਪ੍ਰਦਰਸ਼ਨ ਕਰਕੇ ਲੋਕਾਂ ਤੋਂ ਆਪਣੀ ਪੂਜਾ ਕਰਾਉਣ ਦੇ ਮਨੋਰਥ ਨਾਲ ਡੇਰੇ ਸਥਾਪਤ ਕੀਤੇ ਹੋਏ ਹਨ। ਲੋਕਾਂ ਦੀ ਖ਼ੂਨ-ਪਸੀਨੇ ਦੀ ਕਮਾਈ ਇਕੱਠੀ ਕਰਕੇ ਉਸ ਉੱਤੇ ਗੁਲੱਛਰੇ ਉਡਾ ਰਹੇ ਹਨ। ਸਿੱਖੀ ਸਿਧਾਂਤਾਂ ਤੋਂ ਅਣਜਾਣ ਪੜ੍ਹੇ-ਲਿਖੇ ਤੇ ਬਹੁਤਾ ਕਰਕੇ ਅਨਪੜ੍ਹ ਭੋਲੇ-ਭਾਲੇ ਸਿੱਖ ਇਨ੍ਹਾਂ ਪਖੰਡੀ ਲੋਕਾਂ ਪਿੱਛੇ ਲੱਗ ਕੇ ਸਿੱਖੀ ਅਤੇ ਗੁਰਮਤਿ ਮਾਰਗ ਤੋਂ ਭਟਕ ਜਾਂਦੇ ਹਨ।

ਯਾਦ ਰੱਖੋ! ਕੇਵਲ ਗੁਰਬਾਣੀ ਅੰਦਰਲਾ ਗਿਆਨ ਹੀ ਭਟਕੀ ਹੋਈ ਲੋਕਾਈ ਨੂੰ ਅਗਿਆਨਤਾ ਦੇ ਹਨੇਰੇ 'ਚੋਂ ਕੱਢ ਸਕਦਾ ਹੈ। ਅਗਿਆਨਤਾ 'ਚੋਂ ਕੱਢਣਾ ਹੀ ਮਨੁੱਖਤਾ ਦੀ ਸੱਚੀ ਸੇਵਾ ਹੈ।




# ਸਾਵਧਾਨ

ਸਿੱਖ ਨੂੰ ਸ਼ਖਸੀ ਪੂਜਾ ਕਰਨ ਦੀ ਸਖ਼ਤ ਮਨਾਹੀ ਹੈ। ਇਸ ਲਈ ਸਿੱਖ ਨੇ ਭੁੱਲ ਕੇ ਵੀ ਕਿਸੇ ਅਖੌਤੀ ਸਾਧ/ਸੰਤ ਨੂੰ ਮੱਥਾ ਨਹੀਂ ਟੇਕਣਾ।

ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
(ਪੰਨਾ ੪੭੬)

## ਖ਼ਬਰਦਾਰ !
## ਨਸ਼ਿਆਂ ਦਾ ਸੇਵਨ ਮਨੁੱਖ ਲਈ ਹਾਨੀਕਾਰਕ ਹੈ।

ਸ਼ਰਾਬ, ਭੰਗ, ਅਫ਼ੀਮ, ਚਰਸ, ਤੰਬਾਕੂ, ਗਾਂਜਾ, ਤਾੜੀ (ਹੈਰੋਇਨ, ਕੁਕੀਨ) ਤੇ ਹੋਰ ਡਰੱਗਜ਼ ਆਦਿ ਅਜਿਹੇ ਨਸ਼ੇ ਹਨ, ਜਿਨ੍ਹਾਂ ਦੀ ਵਰਤੋਂ ਨਾਲ ਮਨੁੱਖ ਦਾ ਦਿਮਾਗ਼ੀ ਸੰਤੁਲਨ ਅਤੇ ਸਿਹਤ ਖ਼ਰਾਬ ਹੁੰਦੇ ਹਨ। ਡਟ ਕੇ ਕੰਮ ਕਰਨ ਦੀ ਸਮਰੱਥਾ, ਉਤਸ਼ਾਹ ਅਤੇ ਲਗਨ ਦੀ ਕਮੀ ਤੇ ਭੇਡ-ਚਾਲ ਆਦਿ ਕਰਕੇ ਮਨੁੱਖ ਨਸ਼ਿਆਂ ਦਾ ਝੂਠਾ ਸਹਾਰਾ ਲੈ ਕੇ ਜੀਵਨ ਦਾ ਅੰਤ ਕਰ ਲੈਂਦਾ ਹੈ। ਯਾਦ ਰੱਖੋ, ਨਸ਼ੇ ਗੁਰਮਤਿ ਵਿਰੋਧੀ ਹਨ। ਲੋੜ ਹੈ ਕਿ ਮਾਤਾ-ਪਿਤਾ ਆਪ ਨਸ਼ਿਆਂ ਤੋਂ ਦੂਰ ਰਹਿਣ ਤੇ ਆਪਣੇ ਬੱਚਿਆਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿੰਦੇ ਹੋਏ ਨਸ਼ੱਈਆਂ ਦੀ ਸੰਗਤ ਤੋਂ ਬਚਾਉਣ।



## ਇੱਕ ਅਜੀਬ ਸਵਾਲ : ਤੁਸੀਂ ਕੌਣ ਹੁੰਦੇ ਹੋ?

ਜੀਵਨ ਨਿਰਬਾਹ ਲਈ ਮਨੁੱਖ ਨੇ ਕਈ ਕਿੱਤੇ ਅਪਨਾਏ। ਹੇਰਾ-ਫੇਰੀ, ਠੱਗੀ, ਬੇਈਮਾਨੀ ਤੇ ਰਿਸ਼ਵਤ ਤੋਂ ਬੇਦਾਗ਼ ਕੋਈ ਕਿੱਤਾ ਨੀਵਾਂ ਨਹੀਂ ਹੈ। ਮਨੁੱਖ ਚੰਗਿਆਈਆਂ ਨਾਲ ਉੱਤਮ (ਉੱਚਾ) ਅਤੇ ਬੁਰਿਆਈਆਂ ਨਾਲ ਘਟੀਆ (ਨੀਵਾਂ) ਬਣਦਾ ਹੈ। ਉਪਜੀਵਕਾ ਲਈ ਧਾਰਨ ਕੀਤੇ ਕਿੱਤਿਆਂ ਨੂੰ ਉੱਚਾ ਜਾਂ ਨੀਵਾਂ ਕਹਿਣਾ ਅਗਿਆਨਤਾ ਅਤੇ ਮੂਰਖਤਾ ਹੈ। ਗੁਰੂ ਸੰਦੇਸ਼ "ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ" ਅਨੁਸਾਰ ਸਭ ਬਰਾਬਰ ਹਨ, ਇਸ ਲਈ ਕਿਸੇ ਨੂੰ ਉੱਚਾ ਜਾਂ ਨੀਵਾਂ ਨਾ ਸਮਝੋ। ਕਿਸੇ ਖ਼ਾਸ ਜਾਤ ਵਿਚ ਜਨਮ ਲੈਣ ਨਾਲ ਕੋਈ ਮਨੁੱਖ ਉੱਚਾ ਜਾਂ ਨੀਵਾਂ ਨਹੀਂ ਹੁੰਦਾ, ਸਗੋਂ ਉੱਚਾ ਜਾਂ ਨੀਵਾਂ ਤਾਂ ਮਨੁੱਖ ਆਪਣੇ ਕੰਮਾਂ ਕਰਕੇ ਹੁੰਦਾ ਹੈ। ਆਓ, ਜਾਤ-ਪਾਤ ਦੇ ਬਿਪਰ ਜਾਲ 'ਚੋਂ ਨਿਕਲ ਕੇ ਸਿੱਖ ਹੋਣ ਦਾ ਸਬੂਤ ਦੇਈਏ।

## ਝੂਠਾ ਮਦੁ ਮੂਲਿ ਨ ਪੀਚਈ

(ਪੰਨਾ ੫੫੪)

ਸ਼ਰਾਬ ਪੀ ਕੇ ਵੀ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲਿਓ ! ਆਪਣੀ ਆਨ ਅਤੇ ਸ਼ਾਨ ਨੂੰ ਮਿੱਟੀ ਵਿਚ ਰੋਲ ਕੇ ਆਪਣਾ ਅਮੁੱਲਾ ਜੀਵਨ ਅਜਾਈਂ ਕਿਉਂ ਗੁਆ ਰਹੇ ਹੋ ? ਯਾਦ ਰੱਖੋ, ਗੁਰੂ ਸਾਹਿਬ ਨੇ ਸ਼ਰਾਬੀ ਨੂੰ ਦੁਰਾਚਾਰੀ ਤਾਂ ਕਿਹਾ ਹੈ, ਪਰ ਸਿੱਖ ਨਹੀਂ।

ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥ (ਪੰਨਾ ੩੯੯)

(ਬਿਖਲੀ ਪਤਿ-ਦੁਰਾਚਾਰੀ ਮਨੁੱਖ)

ਭੋਲਿਓ ! ਜ਼ਿੰਦਗੀ ਦੇ ਸਫ਼ਰੀ ਵਿਚ ਸਾਵਧਾਨ ਹੋ ਕੇ ਚੱਲੋ ! ਸ਼ਰਾਬ ਅਤੇ ਹੋਰ ਨਸ਼ਿਆਂ ਦਾ ਤਿਆਗ ਕਰੋ। ਇਸ ਫ਼ਜ਼ੂਲ ਖ਼ਰਚੀ ਨੂੰ ਰੋਕੋ। ਪਰਿਵਾਰ, ਸਮਾਜ ਅਤੇ ਕੌਮ ਦੀ ਖੁਸ਼ਹਾਲੀ ਵਿਚ ਯੋਗਦਾਨ ਪਾਓ। ਗੁਰਮਤਿ ਗਾਡੀ-ਰਾਹ 'ਤੇ ਚੱਲ ਕੇ ਸਿੱਖੀ ਦੀ ਆਨ ਅਤੇ ਸ਼ਾਨ ਨੂੰ ਸਦਾ ਬਰਕਰਾਰ ਰੱਖੋ।

## ਫ਼੍ਰੀ ਲਿਟਰੇਚਰ ਫ਼ੰਡ ਵਿੱਚ ਆਪਣਾ ਹਿੱਸਾ ਪਾਉ ਜੀ

**ਸਿੱਖ ਮਿਸ਼ਨਰੀ ਕਾਲਜ**, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ਼੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ ਲਿਟਰੇਚਰ 100 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

---

## ਘਰ ਬੈਠੇ ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ

ਵਿੱਚ ਦਾਖਲਾ ਲੈ ਕੇ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਹਾਸਲ ਕਰੋ। ਪ੍ਰਾਸਪੈਕਟਸ (ਫਾਰਮ, ਸਿਲੇਬਸ, ਆਦਿ) 7 ਰੁਪਏ ਦੀਆਂ ਡਾਕ-ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ।

## ਸਿੱਖ ਮਿਸ਼ਨਰੀ ਕਾਲਜ ਦਾ ਮਿਸ਼ਨ

**ਸਮੁੱਚੇ ਸੰਸਾਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਨਾ। ਸਮੂਹ ਮੁਨੱਖ ਜਾਤੀ ਨੂੰ ਪ੍ਰਭੂ ਨਾਲ ਜੋੜਨਾ। ਸਰਬੱਤ ਦੇ ਭਲੇ ਲਈ ਸੇਵਾ ਦੇ ਕਾਰਜ ਕਰਨੇ।**

## ਸੰਸਥਾ ਦਾ ਉਦੇਸ਼

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਚੱਲ ਕੇ ਅਧਿਆਤਮਕ ਤੇ ਨੈਤਿਕ ਕਦਰਾਂ-ਕੀਮਤਾਂ ਦਾ ਪ੍ਰਚਾਰ-ਪ੍ਰਸਾਰ ਕਰਨਾ। ਸਤਿਗੁਰਾਂ ਦੇ ਸੁਪਨਿਆਂ ਵਾਲਾ ਆਦਰਸ਼ਕ ਸਮਾਜ ਕਾਇਮ ਕਰਨਾ।
2. ਸ਼ਬਦ-ਗੁਰੂ ਦੇ ਪ੍ਰਚਾਰ ਨਾਲ ਦੇਹ-ਪੂਜਾ, ਪਖੰਡ, ਭੇਖਵਾਦ, ਕਰਮ-ਕਾਂਡਾਂ ਅਤੇ ਅੰਧ-ਵਿਸ਼ਵਾਸਾਂ ਦੇ ਹਨੇਰੇ (ਅਗਿਆਨਤਾ) ਨੂੰ ਜੜ੍ਹੋਂ ਖ਼ਤਮ ਕਰਨ ਦੇ ਉਪਰਾਲੇ ਕਰਨੇ।

## ਉਦੇਸ਼-ਪ੍ਰਾਪਤੀ ਲਈ ਟੀਚੇ

1. ਗੁਰਬਾਣੀ ਦੀ ਵਿਚਾਰਧਾਰਾ ਨੂੰ ਪੰਜਾਬ, ਦੇਸ਼ ਅਤੇ ਸੰਸਾਰ ਦੇ ਹਰੇਕ ਪ੍ਰਾਣੀ ਤੱਕ ਪਹੁੰਚਾਉਣਾ।
2. ਨੌਜੁਆਨਾਂ ਨੂੰ ਸਿੱਖ ਪੰਥ ਦਾ ਲਾਸਾਨੀ ਇਤਿਹਾਸ ਦ੍ਰਿੜ੍ਹ ਕਰਵਾ ਕੇ ਪਤਿਤਪੁਣੇ ਅਤੇ ਨਸ਼ਿਆਂ ਦੇ ਮਾਰੂ ਰੋਗ ਤੋਂ ਬਚਾਉਣਾ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਲਈ ਭਾਰੀ ਗਿਣਤੀ ਵਿਚ ਪੜ੍ਹੇ-ਲਿਖੇ ਤੇ ਗੁਰਸਿੱਖੀ ਜੀਵਨ ਵਾਲੇ ਧਰਮ ਪ੍ਰਚਾਰਕ ਤਿਆਰ ਕਰਨੇ।
4. ਪ੍ਰਚਾਰਕਾਂ ਦੀ ਤਿਆਰੀ 'ਪੱਤਰ ਵਿਹਾਰ ਕੋਰਸ' ਅਤੇ ਰੈਗੂਲਰ (ਫੁੱਲ ਟਾਈਮ ਤੇ ਰਿਹਾਇਸ਼ ਵਾਲੇ) ਸਿੱਖ ਮਿਸ਼ਨਰੀ ਕਾਲਜਾਂ ਰਾਹੀਂ ਕਰਾਉਣੀ।
5. ਵੱਖ-ਵੱਖ ਭਾਸ਼ਾਵਾਂ ਵਿਚ ਮਾਸਿਕ ਪੱਤਰ ਜਾਰੀ ਕਰਨੇ ਅਤੇ ਪ੍ਰਮਾਣਿਕ ਸਿੱਖ-ਸਾਹਿਤ ਤਿਆਰ ਕਰਵਾਉਣਾ।
6. ਸਕੂਲਾਂ, ਕਾਲਜਾਂ, ਪਿੰਡਾਂ ਵਿਚ ਮੋਖ-ਰਹਿਤ ਸਾਹਿਤ ਵੰਡਣਾ।

# ਚਰਨ ਚਲਉ ਮਾਰਗਿ ਗੋਬਿੰਦ

# ਪ੍ਰਚਾਰਸ਼ਲੀ

## ਸਿੱਖ ਮਿਸ਼ਨਰੀ ਕਾਲਜ (ਰਜਿ:)

ਲੁਧਿਆਣਾ

ਖਾਲਸਾ
1991